

# ਬਾਲ ਸਿੱਖਿਆ

# (ਸਾਖੀਆਂ)

## ਭਾਗ - 2

### ਉਮਰ 9 ਤੋਂ 11 ਸਾਲ

ਵਿਸ਼ਵ ਨਾਮਧਾਰੀ ਵਿਦਿਅਕ ਜਥਾ, ਸ੍ਰੀ ਭੈਣੀ ਸਾਹਿਬ।

www.sribhainisahib.com



# ਤਤਕਰਾ





# ਸ਼ਹੀਦ ਬਿਸ਼ਨ ਸਿੰਘ

ਸ਼ਹੀਦ ਬਿਸ਼ਨ ਸਿੰਘ 12 ਸਾਲ ਦਾ ਛੋਟਾ ਬੱਚਾ ਜਿਸਨੇ ਦੇਸ਼ ਅਤੇ ਧਰਮ ਦੀ ਖਾਤਰ ਆਪਣੀ ਜਾਨ ਦੀ ਕੁਰਬਾਨੀ ਦਿੱਤੀ ।



ਬਿਸ਼ਨ ਸਿੰਘ ਆਪਣੇ ਮਾਤਾ-ਪਿਤਾ ਨਾਲ 17 ਜਨਵਰੀ 1872 ਨੂੰ ਮਲੇਰ ਕੋਟਲੇ ਗਿਆ । ਉਸਦੇ ਮਾਤਾ ਦਾ ਨਾਮ ਖੇਮ ਕੌਰ ਅਤੇ ਪਿਤਾ ਦਾ ਨਾਮ ਸ. ਮਹਾਂ ਸਿੰਘ ਸੀ ।

ਮਲੇਰ ਕੋਟਲੇ ਦੇ ਡਿਪਟੀ ਕਮੀਸ਼ਨਰ ਕਾਵਨ ਨੇ ਬਿਨ੍ਹਾਂ ਮੁਕੱਦਮਾ ਚਲਾਏ ਨਾਮਧਾਰੀ ਸਿੱਖਾਂ ਨੂੰ ਤੋਪਾਂ ਨਾਲ ਉਡਾਉਣ ਦਾ ਹੁਕਮ ਦਿੱਤਾ ।

ਬਿਸ਼ਨ ਸਿੰਘ ਨੇ ਸਿੱਖਾਂ ਨੂੰ ਤੋਪਾਂ ਨਾਲ ਉਡਦੇ ਦੇਖਿਆ ਪਰ ਉਹ ਡਰਿਆ ਨਹੀਂ ।

ਕਾਵਨ ਦੀ ਮੇਮ ਨੂੰ ਬਿਸ਼ਨ ਸਿੰਘ ਦਾ ਭੋਲਾ ਤੇ ਮਾਸੂਮ ਚਿਹਰਾ ਦੇਖ ਕੇ ਤਰਸ ਆ ਗਿਆ। ਉਸ ਨੇ ਆਪਣੇ ਪਤੀ ਨੂੰ ਬੇਨਤੀ ਕੀਤੀ ਕਿ ਇਸ ਛੋਟੇ ਮਾਸੂਮ ਬੱਚੇ ਨੂੰ ਛੱਡ ਦਿੱਤਾ ਜਾਵੇ ।

ਕਾਵਨ ਨੇ ਹੁਕਮ ਕੀਤਾ ਕਿ ਜੇ ਬਿਸ਼ਨ ਸਿੰਘ ਆਖ ਦਵੇ ਕਿ ਉਹ (ਸਤਿਗੁਰੂ) ਰਾਮ ਸਿੰਘ ਦਾ ਸਿੱਖ ਨਹੀਂ ਤੇ ਉਸਨੂੰ ਛੱਡ ਦਿੱਤਾ ਜਾਵੇਗਾ ।

ਬਿਸ਼ਨ ਸਿੰਘ ਬਹੁਤ ਹੀ ਨਿਡਰ ਬਾਲ ਸੀ, ਉਸਨੇ ਕਿਹਾ ਕਿ ਮੈਂ ਕਾਵਨ ਦੇ ਕੰਨ ਵਿੱਚ ਆਖਾਂਗਾ । ਕਾਵਨ ਜਿਵੇਂ ਹੀ ਬਿਸ਼ਨ ਸਿੰਘ ਦੀ ਗੱਲ ਸੁਣਨ ਲਈ ਝੁਕਿਆ, ਬਿਸ਼ਨ ਸਿੰਘ ਨੇ ਕਾਵਨ ਦੀ ਦਾੜ੍ਹੀ ਨੂੰ ਘੁੱਟ ਕੇ ਫੜ ਲਿਆ ਤੇ ਬੋਲਿਆ– "ਉਏ ਬਿੱਲਿਆ, ਫੇਰ ਤੂੰ ਕਹੇਂਗਾ ਕਿ ਮੈਂ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ ਨਹੀਂ, ਮੈਂ ਹਮੇਸ਼ਾ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ ਸੀ ਤੇ ਰਹਾਂਗਾਂ। "

ਕਾਵਨ ਨੇ ਮਦਦ ਲਈ ਪੁਕਾਰ ਕੀਤੀ ਪਰ ਬਿਸ਼ਨ ਸਿੰਘ ਨੇ ਦਾੜ੍ਹੀ ਨਾ ਛੱਡੀ, ਨਾਲ ਖੜੇ ਸਿਪਾਹੀਆਂ ਨੇ ਬਿਸ਼ਨ ਸਿੰਘ ਨੂੰ ਛਡਾਉਣ ਦੀ ਕੋਸ਼ਿਸ਼ ਕੀਤੀ ਪਰ ਛਡਾ ਨਾ ਸਕੇ । ਕਾਵਨ ਨੇ ਉਸਨੂੰ ਮਾਰਨ ਦਾ ਹੁਕਮ ਦੇ ਦਿੱਤਾ । ਸਿਪਾਹੀਆਂ ਨੇ ਤਲਵਾਰ ਨਾਲ ਉਸਦੇ ਟੋਟੇ ਕਰ ਦਿੱਤੇ। ਬਿਸ਼ਨ ਸਿੰਘ ਸ਼ਹੀਦ ਹੋ ਗਿਆ।



# ਸਤਿਗੁਰੂ ਜਗਜੀਤ ਸਿੰਘ ਜੀ ਅਤੇ ਪੰਜ ਕਕਾਰ

ਸਤਿਗੁਰੂ ਜਗਜੀਤ ਸਿੰਘ ਜੀ ਨੇ ਹਮੇਸ਼ਾ ਮਰਿਆਦਾ ’ਤੇ ਪੱਕਿਆਂ ਰਹਿਣ ਦਾ ਹੁਕਮ ਦਿੱਤਾ । ਆਪ ਜੀ ਦਾ ਹੁਕਮ ਹੈ, ਬਚਪਨ ਤੋਂ ਹੀ ਸਾਨੂੰ ਪੰਜ ਕਕਾਰ (ਕੰਘਾ, ਕੜਾ, ਕਿਰਪਾਨ, ਕੇਸ, ਕਛਹਿਰਾ) ਦੇ ਪੱਕੇ ਧਾਰਨੀ ਹੋਣਾ ਚਾਹੀਦਾ ਹੈ । ਸਤਿਗੁਰੂ ਜੀ ਆਪਣੇ ਪਰਿਵਾਰ ਨੂੰ ਵੀ ਇਸ ਦੀ ਪੂਰੀ ਪਾਲਣਾ ਕਰਨ ਵਾਸਤੇ ਹੁਕਮ ਕਰਦੇ ਰਹਿੰਦੇ ਸਨ।



ਇਕ ਵਾਰ ਆਪ ਜੀ ਦੀ ਸਪੁੱਤਰੀ ਬੀਬਾ ਸਾਹਿਬ ਕੌਰ ਜਦੋਂ ਪੰਜ ਸਾਲ ਦੇ ਸੀ, ਲੰਗਰ ਛੱਕਣ ਲਈ ਆਏ । ਸਤਿਗੁਰੂ ਜੀ ਨੇ ਪੁੱਛਿਆ, “ਕਿ ਆਪ ਜੀ ਪਾਸ ਪੰਜ ਕਕਾਰ ਪੂਰੇ ਹਨ?” ਬੀਬਾ ਜੀ ਨੇ ਦੱਸਿਆ ਕਿ ਉਹਨਾਂ ਕੋਲ ਕੰਘਾ ਨਹੀਂ ਹੈ । ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਸਪੁੱਤਰੀ ਨੂੰ ਬੜੇ ਪਿਆਰ ਨਾਲ ਸਮਝਾਇਆ ਕਿ ਸਾਨੂੰ ਹਮੇਸ਼ਾ ਪੰਜ ਕਕਾਰ ਆਪਣੇ ਪਾਸ ਰੱਖਣੇ ਚਾਹੀਦੇ ਹਨ । ਆਪ ਜੀ ਨੇ ਬੀਬਾ ਜੀ ਨੂੰ ਕੰਘਾ ਲਿਆਉਣ ਦਾ ਹੁਕਮ ਕੀਤਾ । ਬੀਬਾ ਜੀ ਦੌੜ ਕੇ ਗਏ ਅਤੇ ਕੰਘਾ ਲੈ ਆਏ । ਫਿਰ

ਬੜੇ ਪਿਆਰ ਨਾਲ ਪਰਸ਼ਾਦਾ ਛਕਿਆ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ।

**ਸਿਖਿਆ:-** ਸਾਨੂੰ ਹਮੇਸ਼ਾ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਪੰਜ ਕਕਾਰ ਧਾਰਨ ਕਰਕੇ ਮਰਿਆਦਾ ਵਿੱਚ ਪੱਕੇ ਰਹਿਣਾ ਚਾਹੀਦਾ ਹੈ ।



# ਸੇਵਾ ਦੀ ਜਾਚ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੇਵਾ ਕਰਨ ਵਾਲੇ ਤੇ ਬਹੁਤ ਪ੍ਰਸੰਨ ਹੁੰਦੇ ਸਨ ।ਛੋਟੀ ਉਮਰੇ ਬੇਅੰਤ ਜੀ ਦੇ ਰੂਪ ਵਿੱਚ ਆਪ ਜੀ ਬੜੀ ਸੇਵਾ ਕਰਦੇ ਸਨ ।



ਇੱਕ ਵਾਰ ਬੇਅੰਤ ਜੀ ਨੂੰ ਸ੍ਰੀ ਭੈਣੀ ਸਾਹਿਬ ਸਾਧ ਸੰਗਤ ਦੇ ਜੂਠੇ ਬਰਤਨ ਮਾਂਜਦਿਆਂ ਵੇਖ ਇੱਕ ਸਿੱਖ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਅਰਜ਼ ਕੀਤੀ, "ਸੱਚੇ ਪਾਤਸ਼ਾਹ ਜੀ, ਆਪ ਜੀ ਦੇ ਵੱਡੇ ਸਾਹਿਬਜ਼ਾਦੇ ਬੇਅੰਤ ਜੀ ਸਾਡੇ ਜੂਠੇ ਭਾਂਡੇ ਨਾ ਮਾਂਜਣ।"

ਸ੍ਰੀ ਸਤਿਗੁਰੂ ਜੀ ਬਚਨ ਕੀਤਾ, "ਤੁਸੀਂ ਇਹਨਾਂ ਨੂੰ ਸੇਵਾ ਕਰਨ ਦੀ ਜਾਚ ਸਿੱਖਣ ਦਿਓ, ਤੇ ਅਰਦਾਸ ਕਰੋ, ਸੱਚੇ ਪਾਤਸ਼ਾਹ ਇਹਨਾਂ ਨੂੰ ਸਾਧ ਸੰਗਤ ਦੀ ਸੇਵਾ ਦਾ ਚਾਅ ਤੇ ਭਰੋਸਾ ਬਖ਼ਸ਼ਣ।"

ਏਸੇ ਤਰ੍ਹਾਂ ਬੇਅੰਤ ਜੀ ਸੇਵਾ ਕਰ ਰਹੇ ਸਨ, ਤਾਂ ਬੇਅੰਤ ਜੀ ਦੇ ਦਾਦੀ ਮਾਤਾ ਜੀਵਨ ਕੌਰ ਜੀ ਆ ਗਏ। ਆਪਣੇ ਪੋਤਰੇ ਨੂੰ ਸੇਵਾ ਕਰਦਿਆਂ ਵੇਖਕੇ ਬੜੇ ਖੁਸ਼ ਹੋਏ। ਆਪ ਵੀ ਚੌਂਕੜਾ ਮਾਰ ਕੇ ਬੈਠ ਗਏ ਅਤੇ ਸੇਵਾ ਕਰਨ ਲੱਗ ਪਏ । ਮਾਤਾ ਜੀ ਨੇ ਦੱਸਿਆ "ਮੈਨੂੰ ਮੇਰੇ ਪਿਤਾ ਜੀ (ਸੂਬਾ ਖੁਸ਼ਹਾਲ ਸਿੰਘ) ਨੇ ਮੱਤ ਦਿੱਤੀ ਸੀ ਕਿ ਜੇ ਸੇਵਕ ਬਨਣਾ ਹੈ, ਤਾਂ ਸ਼ੌਕੀਨੀ ਨੇੜੇ ਨਹੀਂ ਆਉਣ ਦੇਣੀ । ਉਹ ਮੱਤ ਮੈਂ ਪੱਲੇ ਬੱਧੀ ਹੋਈ ਹੈ।" ਮਾਤਾ ਜੀ ਨੇ ਕਿਹਾ ਕਿ ਗੁਰੂ ਜੀ ਦਾ ਹੁਕਮ ਹੈ ਜੂਠੇ ਭਾਂਡੇ ਮਾਂਜਣ ਦੀ ਸੇਵਾ ਮਨ ਦੀ ਮੈਲ ਦੂਰ ਕਰਦੀ ਹੈ ।



## ਮਨੁੱਖੀ ਧਰਮ- ਹੱਥੀਂ ਕੰਮ ਕਰਨਾ

ਇਕ ਵਾਰ ਗੁਰੂ ਗੋਬਿੰਦ ਸਿੰਘ ਜੀ ਨੂੰ ਪਿਆਸ ਲੱਗੀ । ਜਲ ਮੰਗਣ ਤੇ ਇੱਕ ਸਿੱਖ ਪਾਣੀ ਲੈ ਆਇਆ । ਜਦੋਂ ਸਤਿਗੁਰੂ ਜੀ ਜਲ ਛਕਣ ਲੱਗੇ ਤਾਂ ਆਪ ਜੀ ਦੀ ਨਜ਼ਰ ਉਸ ਸਿੱਖ ਦੇ ਹੱਥਾਂ ਉੱਤੇ ਪੈ ਗਈ । ਸਤਿਗੁਰਾਂ ਪੁੱਛਿਆ, "ਬਈ ਸਿੱਖਾ, ਤੇਰੇ ਹੱਥ ਬੜੇ ਕੋਮਲ ਹਨ।" ਉਹ ਸਿੱਖ ਬੜੇ ਹੰਕਾਰ ਨਾਲ ਕਹਿੰਦਾ – "ਜੀ ਮੇਰੇ ਘਰ ਬੜੇ ਨੌਕਰ-ਚਾਕਰ ਹਨ। ਮੈਨੂੰ ਕਦੇ ਕੋਈ ਕੰਮ ਕਰਨਾ ਨਹੀਂ ਪੈਂਦਾ। ਇਸੇ ਕਰਕੇ ਮੇਰੇ ਹੱਥ ਕੋਮਲ ਹਨ । ਬੱਸ ਅੱਜ ਤੁਹਾਨੂੰ ਹੀ ਜਲ ਛਕਾਉਣ ਲੱਗਾ ਹਾਂ।"



ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ

ਇਹ ਸੁਣ ਕੇ ਸਤਿਗੁਰੂ ਜੀ ਨੇ ਜਲ ਵਾਲਾ ਭਾਂਡਾ ਵਾਪਸ ਕਰਦਿਆਂ ਬਚਨ ਕੀਤਾ, "ਜਿਹੜੇ ਹੱਥਾਂ ਨੇ ਕਦੇ ਮਿਹਨਤ ਨਹੀਂ ਕੀਤੀ, ਕਦੇ ਸੇਵਾ ਨਹੀਂ ਕੀਤੀ, ਭਲਾ ਉਹ ਪਵਿੱਤਰ ਕਿਵੇਂ ਹੋ ਸਕਦੇ ਹਨ । ਜਾਹ, ਲੈ ਜਾਹ ਜਲ,

ਮੈਂ ਤੇਰੇ ਅਪਵਿੱਤਰ ਹੱਥਾਂ ਤੋਂ ਜਲ ਨਹੀਂ ਛਕਣਾ । ਪਵਿੱਤਰਤਾ ਤਾਂ ਮਿਹਨਤ ਅਤੇ ਸੇਵਾ ਤੋਂ ਹੀ ਪ੍ਰਾਪਤ ਹੋ ਸਕਦੀ ਹੈ । ਆਪ ਵੀ ਮਿਹਨਤ ਕਰੋ ਅਤੇ ਦੂਜਿਆਂ ਦੀ ਸੇਵਾ ਕਰੋ।" ਇਹ ਉਪਦੇਸ਼ ਸੁਣ ਕੇ ਸਿੱਖ ਸੇਵਾ ਕਰਨ ਲੱਗਾ।

ਸਤਿਗੁਰੂ ਜੀ ਬਹੁਤ ਸੇਵਕਾਂ ਦੇ ਹੁੰਦਿਆਂ ਵੀ ਆਪ ਆਪਣਾ ਕਾਰਜ ਕਰਦੇ, ਸੇਵਾ ਕਰਦੇ ਕਿਉਂਕਿ ਆਪ ਮਿਹਨਤ ਅਤੇ ਸੇਵਾ ਕਰਨਾ ਮਨੁੱਖੀ ਧਰਮ ਸਮਝਦੇ ਸਨ ।



## ਦਾਮਨ ਸੰਭਾਲ ਕੇ ਚੱਲਿਆ ਕਰੋ

ਗੁਰੂ ਹਰਿ ਰਾਇ ਜੀ, ਬਾਲ ਉਮਰ ਵਿੱਚ ਕੀਰਤਪੁਰ ਵਿਖੇ ਬਗੀਚੇ ਵਿੱਚ ਜਾ ਰਹੇ ਸਨ । ਉਹਨਾਂ ਦੇ ਚੋਲੇ ਨਾਲ ਅੜ ਕੇ ਇਕ ਫੁੱਲ ਟੁੱਟ ਕੇ ਜ਼ਮੀਨ 'ਤੇ ਡਿੱਗ ਗਿਆ ।



ਗੁਰੂ ਹਰਿ ਗੋਬਿੰਦ ਜੀ ਨੇ ਫੁੱਲ ਟੁੱਟਿਆ ਵੇਖ ਕੇ, ਹਰਿ ਰਾਇ ਜੀ ਨੂੰ ਆਪਣੇ ਕੋਲ ਬੁਲਾ ਲਿਆ ।

ਹੁਕਮ ਕੀਤਾ, "ਆਪਣਾ ਦਾਮਨ ਸੰਭਾਲ ਕੇ ਚਲਿਆ ਕਰੋ", ਹਰਿ ਰਾਇ ਜੀ ਨੇ ਸਤਿ-ਬਚਨ ਆਖਿਆ ।

ਉਸ ਤੋਂ ਬਾਅਦ ਗੁਰੂ ਹਰਿ ਰਾਇ ਜੀ ਨੇ ਸਾਰੀ ਉਮਰ ਆਪਣੇ ਚੋਲੇ ਨੂੰ ਸੰਭਾਲ ਕੇ ਚਲਣ ਦਾ ਹੁਕਮ ਯਾਦ ਰੱਖਿਆ ਅਤੇ ਪੂਰੀ ਤਰ੍ਹਾਂ ਨਿਭਾਇਆ ।

# ਸ਼ਹੀਦ ਵਰਿਆਮ ਸਿੰਘ

ਇੱਕ ਬਹੁਤ ਵੱਡਾ ਸ਼ਹੀਦੀ ਸਾਕਾ ਮਲੇਰ ਕੋਟਲੇ ਵਿੱਚ ਹੋਇਆ ਜਿਸ ਵਿੱਚ ਲੁਧਿਆਣੇ ਦੇ ਡਿਪਟੀ ਕਮੀਸ਼ਨਰ ਮਿਸਟਰ ਕਾਵਨ ਨੇ 66 ਸਿੱਖਾਂ ਨੂੰ ਤੋਪਾਂ ਨਾਲ ਬਿਨ੍ਹਾਂ ਮੁਕੱਦਮਾ ਚਲਾਏ ਉਡਾਉਣ ਦਾ ਹੁਕਮ ਦਿੱਤਾ। ਸਤਿਗੁਰੂ ਰਾਮ ਸਿੰਘ ਜੀ ਨੇ ਕੂਕਾ ਲਹਿਰ 12 ਅਪ੍ਰੈਲ 1857 ਨੂੰ ਵੈਸਾਖੀ ਵਾਲੇ ਦਿਨ ਚਿੱਟਾ ਝੰਡਾ ਲਹਿਰਾ ਕੇ ਸ਼ੁਰੂ ਕੀਤੀ ਸੀ ਅਤੇ ਸਿੱਖਾਂ ਵਿੱਚ ਨਿਡਰਤਾ ਅਤੇ ਦੇਸ਼ ਭਗਤੀ ਦੀ ਲਹਿਰ ਫੂਕ ਦਿੱਤੀ ਸੀ। ਇਹਨਾਂ 66 ਸਿੱਖਾਂ ਵਿੱਚ ਇਕ ਵਰਿਆਮ ਸਿੰਘ ਵੀ ਸੀ ਜੋ ਕਿ ਬਹੁਤ ਛੋਟੇ ਕੱਦ ਦਾ ਸੀ। ਉਸਨੇ ਵੇਖਿਆ ਕਿ ਸਾਰੇ ਸਿੱਖ ਤੋਪਾਂ ਅੱਗੇ ਆ ਕੇ ਜੈਕਾਰਾ ਲਗਾ ਕੇ ਤੋਪਾਂ ਨਾਲ ਉੱਡੀ ਜਾ ਰਹੇ ਹਨ। ਉਹ ਆਪਣੀ ਵਾਰੀ ਦੀ ਉਡੀਕ ਕਰ ਰਿਹਾ ਸੀ।

ਜਦੋਂ ਉਸਦੀ ਵਾਰੀ ਆਈ ਤਾਂ ਉਹ ਤੋਪ ਅੱਗੇ ਆਣ ਕੇ ਖੜ੍ਹਾ ਹੋ ਗਿਆ। ਵਰਿਆਮ ਸਿੰਘ ਮਹਾਰਾਜਾ ਪਟਿਆਲੇ ਦਾ ਰਿਸ਼ਤੇਦਾਰ ਸੀ। ਏਨੇ ਨੂੰ ਵਰਿਆਮ ਸਿੰਘ ਨੂੰ ਛੱਡਣ ਵਾਸਤੇ ਮਹਾਰਾਜਾ ਪਟਿਆਲੇ ਦੀ ਸਿਫਾਰਿਸ਼ ਭਰੀ ਚਿੱਠੀ ਮਿਲੀ ਜਿਸ ਵਿੱਚ ਵਰਿਆਮ ਸਿੰਘ ਨੂੰ ਛੱਡਣ ਵਾਸਤੇ ਆਖਿਆ ਗਿਆ ਸੀ। ਮਿਸਟਰ ਕਾਵਨ ਨੇ ਵਰਿਆਮ ਸਿੰਘ ਨੂੰ ਛੱਡਣ ਦਾ ਬਹਾਨਾ ਇਹ ਬਨਾਇਆ ਕਿ ਤੇਰਾ ਕੱਦ ਤੋਪ ਦੇ ਮੇਚ ਨਹੀਂ ਆਉਂਦਾ। ਵਰਿਆਮ ਸਿੰਘ ਨੇ ਉਸ ਵੇਲੇ ਆਪਣੇ ਸਾਥੀਆਂ ਨਾਲ ਰਲਣ ਲਈ ਉਸਨੇ ਫਟਾਫੱਟ ਆਸੇ ਪਾਸੇ ਤੋਂ ਢੀਮਾਂ ਇਕੱਠੀਆਂ ਕੀਤੀਆਂ ਅਤੇ ਇਕ ਥੜ੍ਹਾ ਜਿਹਾ ਬਣਾ ਕੇ ਉਸਤੇ ਖੜ੍ਹਾ ਹੋ ਗਿਆ ਤੇ ਜ਼ੋਰ ਨਾਲ ਕਹਿਣ ਲੱਗਾ ਹੁਣ ਮੇਰੀ ਛਾਤੀ ਤੋਪ ਦੇ ਬਰਾਬਰ ਆ ਰਹੀ ਹੈ। ਜਲਦੀ ਕਰੋ ਮੈ ਆਪਣੇ ਸਾਥੀਆਂ ਕੋਲ ਜਾਣਾ ਹੈ। ਜਲਦੀ ਕਰੋ, ਤੋਪ ਚਲਾਉ।

ਵਰਿਆਮ ਸਿੰਘ ਨੇ ਹੱਸਦਿਆਂ ਹੋਇਆਂ ਸ਼ਹੀਦੀ ਪ੍ਰਾਪਤ ਕੀਤੀ।

# ਸ਼ਰਦਾਈ ਦਾ ਆਨੰਦ

ਤਖਤ ਹਜ਼ਾਰੇ ਦਾ ਇਕ ਅਰੋੜਾ ਸਿੱਖ ਸੀ। ਉਸ ਦਾ ਨਾਮ ਕੰਧਾਰਾ ਸਿੰਘ ਸੀ। ਉਹ ਸਤਿਗੁਰੂ ਹਰੀ ਸਿੰਘ ਜੀ ਦਾ ਹਜ਼ੂਰੀ ਸਿੱਖ ਸੀ ਅਤੇ ਉਹ ਗੁਰੂ ਜੀ ਨੂੰ ਹਰ ਰੋਜ਼ ਸ਼ਰਦਾਈ ਛਕਾਂਦਾ ਸੀ।

ਇਕ ਦਿਨ ਜਦ ਸੰਤ ਕੰਧਾਰਾ ਸਿੰਘ ਸ਼ਰਦਾਈ ਲੈ ਕੇ ਜਾ ਰਿਹਾ ਸੀ ਤੇ ਇਕ ਲੋੜਵੰਦ ਨੇ ਕਿਹਾ “ਮੈਨੂੰ ਬੜੀ ਪਿਆਸ ਲੱਗੀ ਹੋਈ ਹੈ।

ਸੰਤ ਜੀ! ਸ਼ਰਦਾਈ ਮੈਨੂੰ ਪਿਆ ਦਿਓ।”

ਕੰਧਾਰਾ ਸਿੰਘ ਨੇ ਸ਼ਰਦਾਈ ਉਸ ਨੂੰ ਪਿਆ ਦਿੱਤੀ।

ਇਸ ਤਰ੍ਹਾਂ ਸੱਤ ਵਾਰੀ ਲੋੜਵੰਦਾਂ ਨੂੰ ਸ਼ਰਦਾਈ ਪਿਆ ਦਿੱਤੀ। ਜਦ ਅੱਠਵੀਂ ਵਾਰੀ ਬੜੀ ਦੇਰ ਪਿੱਛੋਂ ਫਿਰ ਸ਼ਰਦਾਈ ਘੋਟ ਕੇ ਸਤਿਗੁਰੂ ਜੀ ਕੋਲ ਡਰਦਾ-ਡਰਦਾ ਗਿਆ ਤਾਂ ਸਤਿਗੁਰੂ ਜੀ ਸ਼ਰਦਾਈ ਛੱਕ ਕੇ ਕਹਿਣ ਲਗੇ

“ਕੰਧਾਰਾ ਸਿੰਘ, ਜਿਨ੍ਹਾਂ ਸ਼ਰਦਾਈ ਦਾ ਅਨੰਦ ਅੱਜ ਆਇਆ ਹੈ, ਇਤਨਾ ਅਨੰਦ ਪਹਿਲਾਂ ਨਹੀਂ ਆਇਆ। ਸਿੱਖ ਦਾ ਮੂੰਹ ਗੁਰੂ ਕਾ ਮੁੱਖ ਹੈ।ਇਸੇ ਤਰ੍ਹਾਂ ਕੱਟੂ, ਗੁਰੂ ਹਰਿ ਗੋਬਿੰਦ ਸਾਹਿਬ ਦਾ ਸਿੱਖ ਸੀ, ਕਸ਼ਮੀਰ ਦੇ ਸਿੱਖ ਸ਼ਹਿਦ ਦਾ ਕੁੱਜਾ ਗੁਰੂ ਜੀ ਲਈ ਲਿਆ ਰਹੇ ਸਨ। ਭਾਈ ਕੱਟੂ ਨੇ ਸੰਗਤ ਨੂੰ ਕਿਹਾ ਕਿ ਸ਼ਹਿਦ ਮੈਨੂੰ ਦੇਵੋ, ਪਰ ਕਿਸੇ ਪਰਵਾਹ ਨਾ ਕੀਤੀ। ਉਸ ਸ਼ਹਿਦ ਵਿੱਚ ਕੀੜੇ ਪੈ ਗਏ।

ਗੁਰੂ ਜੀ ਨੇ ਕਿਹਾ ਕਿ ਜੇਕਰ ਤੁਸੀਂ ਉਸ ਭਾਈ ਕੱਟੂ ਨੂੰ ਸ਼ਹਿਦ ਦਿੰਦੇ ਤਾਂ ਕੀੜੇ ਨਹੀਂ ਸਨ ਪੈਣੇ। ਇਸ ਲਈ ਸਿੱਖ ਦਾ ਖਾਧਾ ਸਤਿਗੁਰੂ ਦੇ ਮੂੰਹ ਵਿੱਚ ਜਾਂਦਾ ਹੈ।” ਸਤਿਗੁਰੂ ਜੀ ਨੇ ਸਿੱਖਾਂ ਦੀ ਸੇਵਾ ਕਰਨ ਕਰਕੇ ਭਾਈ ਕੰਧਾਰਾ ਸਿੰਘ ਨੂੰ ਖੁਸ਼ੀਆਂ ਬਖਸ਼ੀਆਂ।

# ਸਰਵਨ ਕੁਮਾਰ

ਸਰਵਨ ਕੁਮਾਰ ਆਪਣੇ ਮਾਤਾ-ਪਿਤਾ ਦਾ ਇਕਲੌਤਾ ਬੇਟਾ ਸੀ। ਉਸਦੇ ਮਾਤਾ-ਪਿਤਾ ਬਜ਼ੁਰਗ ਅਤੇ ਅੰਨ੍ਹੇ ਸਨ। ਸਰਵਨ ਉਹਨਾਂ ਦੇ ਨਾਲ ਇੱਕ ਝੌਂਪੜੀ ਵਿੱਚ ਰਹਿੰਦਾ ਸੀ।

ਉਸਦੇ ਮਾਤਾ-ਪਿਤਾ ਹਮੇਸ਼ਾ ਪ੍ਰਭੂ ਭਗਤੀ ਵਿੱਚ ਲੀਨ ਰਹਿੰਦੇ ਸਨ। ਸਰਵਨ ਆਪਣੇ ਮਾਤਾ-ਪਿਤਾ ਨਾਲ ਬਹੁਤ ਖੁਸ਼ ਰਹਿੰਦਾ ਸੀ। ਦਿਨ ਰਾਤ ਉਹਨਾਂ ਦੀ ਸੇਵਾ ਕਰਦਾ ਸੀ ਅਤੇ ਬਹੁਤ ਹੀ ਆਗਿਆਕਾਰੀ ਸੀ।



ਇੱਕ ਰਾਤ ਨੂੰ ਜਦੋਂ ਸਰਵਨ ਦੀ ਅੱਖ ਖੁਲ੍ਹੀ ਤੇ ਉਸਨੇ ਦੇਖਿਆ ਕਿ ਉਸਦੇ ਮਾਤਾ ਪਿਤਾ ਆਪਸ ਵਿੱਚ ਗੱਲ-ਬਾਤ ਕਰ ਰਹੇ ਹਨ । ਮਾਤਾ ਜੀ

ਕਹਿ ਰਹੇ ਸਨ ਕਿ ਮੈਂ ਤੀਰਥ ਯਾਤਰਾ ਜਾਣਾ ਚਾਹੁੰਦੀ ਹਾਂ। ਪਿਤਾ ਜੀ ਨੇ ਸੁਣ ਕੇ ਉੱਤਰ ਦਿੱਤਾ ਕਿ ਅਸੀਂ ਦੋਨੋਂ ਹੀ ਅੰਨ੍ਹੇ ਅਤੇ ਲੰਗੜੇ ਹਾਂ। ਸਾਡੇ ਦੋਹਾਂ ਦਾ ਇਹ ਸੁਪਨਾ ਪੂਰਾ ਨਹੀਂ ਹੋ ਸਕਦਾ। ਮਾਤਾ ਜੀ ਕਹਿਣ ਲੱਗੇ ਕਿ ਇਸਦੇ ਪਿੱਛੇ ਵੀ ਪ੍ਰਭੂ ਦੀ ਕੋਈ ਇੱਛਾ ਹੋਵੇਗੀ। ਸਾਨੂੰ ਉਦਾਸ ਨਹੀਂ ਹੋਣਾ ਚਾਹੀਦਾ ਕਿਉਂਕਿ ਉਸ ਪ੍ਰਮਾਤਮਾ ਨੇ ਸਾਨੂੰ ਇੱਕ ਬਹੁਤ ਹੀ ਆਗਿਆਕਾਰੀ, ਸਿਆਣਾ ਅਤੇ ਸੇਵਾ ਕਰਨ ਵਾਲਾ ਪੁੱਤਰ ਦਿੱਤਾ ਹੈ। ਇਹ ਸਭ ਗੱਲਾਂ ਸੁਣ ਕੇ ਸਰਵਨ ਮਨ ਹੀ ਮਨ ਵਿਚਾਰ ਕਰਦਾ ਹੈ ਕਿ ਮੈਂ ਕਿਸ ਤਰ੍ਹਾਂ ਆਪਣੇ ਮਾਤਾ-ਪਿਤਾ ਨੂੰ ਤੀਰਥ ਯਾਤਰਾ 'ਤੇ ਲੈ ਕੇ ਜਾ ਸਕਦਾ ਹਾਂ।

ਸਰਵਨ ਬਹੁਤ ਹੀ ਮਿਹਨਤੀ ਅਤੇ ਸਮਝਦਾਰ ਸੀ। ਉਸਨੇ ਬਾਂਸ ਦਾ ਮਜ਼ਬੂਤ ਡੰਡਾ, ਦੋ ਟੋਕਰੀਆਂ ਅਤੇ ਰੱਸੀ ਨਾਲ ਉਸਨੂੰ ਬੰਨ ਕੇ ਇੱਕ ਵਹਿੰਗੀ ਬਣਾ ਲਈ। ਉਸਨੇ ਆਪਣੇ ਮਾਤਾ ਪਿਤਾ ਨੂੰ ਟੋਕਰੀਆਂ ਵਿੱਚ ਬਿਠਾ ਕੇ ਈਸ਼ਵਰ ਨੂੰ ਯਾਦ ਕੀਤਾ ਅਤੇ ਆਪਣੀ ਯਾਤਰਾ ਆਰੰਭ ਕਰ ਲਈ।

ਉਸਨੇ ਰਸਤੇ, ਖੇਤ, ਜੰਗਲ, ਪਹਾੜ ਖਾਈਆਂ ਅਤੇ ਨਦੀਆਂ ਸਭ ਬੜੇ ਪ੍ਰੇਮ ਨਾਲ ਪਾਰ ਕੀਤੇ। ਗੰਗਾ ਅਤੇ ਯਮੁਨਾ ਪਵਿੱਤਰ ਨਦੀਆਂ ਵੀ ਪਾਰ ਕੀਤੀਆਂ। ਭਿੰਨ-ਭਿੰਨ ਦੇਵੀ-ਦੇਵਤਿਆਂ ਦੇ ਮੰਦਰਾਂ ਵਿੱਚ ਲੈ ਕੇ ਗਿਆ ਅਤੇ ਦਰਸ਼ਨ ਕੀਤੇ। ਪਵਿੱਤਰ ਨਦੀਆਂ ਵਿੱਚ ਵੀ ਇਸ਼ਨਾਨ ਕਰਵਾਇਆ ਅਤੇ ਬੜੇ ਪਿਆਰ ਨਾਲ ਉਹਨਾਂ ਦੀ ਸੇਵਾ ਕਰਦਾ ਰਿਹਾ। ਉਸ ਲਈ ਉਸਦੇ ਮਾਤਾ-ਪਿਤਾ ਭਗਵਾਨ ਦੇ ਬਰਾਬਰ ਸਨ ਅਤੇ ਉਸਦੇ ਮਾਤਾ-ਪਿਤਾ ਸਰਵਨ ਨੂੰ ਆਪਣੇ ਪੁੱਤਰ ਦੇ ਰੂਪ ਵਿੱਚ ਵੇਖ ਕੇ ਬਹੁਤ ਖੁਸ਼ ਸਨ। ਸਰਵਨ ਆਪਣੇ ਮਾਤਾ-ਪਿਤਾ ਨੂੰ ਖੁਸ਼ ਦੇਖ ਕੇ ਬਹੁਤ ਹੀ ਪ੍ਰਸੰਨ ਹੁੰਦਾ।

ਰਸਤੇ ਵਿੱਚ ਕੋਈ ਸਾਫ਼-ਸੁਥਰੀ ਜਗ੍ਹਾ 'ਤੇ ਵਹਿੰਗੀ ਰੱਖ ਖਾਣ-ਪੀਣ ਦਾ ਪ੍ਰਬੰਧ ਕਰਦਾ ਅਤੇ ਉਹਨਾਂ ਨੂੰ ਆਰਾਮ ਕਰਨ ਲਈ ਕਹਿੰਦਾ। ਪੂਰੇ ਉਤਸ਼ਾਹ ਅਤੇ ਸੇਵਾ ਭਾਵਨਾ ਨਾਲ ਉਸਨੇ ਆਪਣੀ ਯਾਤਰਾ ਪੂਰੀ ਕੀਤੀ।

ਸਰਵਨ ਦੇ ਮਾਤਾ-ਪਿਤਾ ਦੀ ਖੁਸ਼ੀ ਦਾ ਤੇ ਠਿਕਾਨਾ ਹੀ ਨਹੀਂ ਸੀ, ਉਹ ਦਿਲ ਤੋਂ ਉਸ ਅਕਾਲਪੁਰਖ ਦਾ ਧੰਨਵਾਦ ਕਰਦੇ ਰਹਿੰਦੇ। ਜਿਸ ਦੀ ਕਿਰਪਾ ਸਦਕਾ ਉਹਨਾਂ ਨੂੰ ਸਰਵਨ ਵਰਗੇ, ਆਗਿਆਕਾਰੀ ਸੇਵਾਭਾਵੀ ਅਤੇ ਸਤਿਕਾਰੀ ਪੁੱਤਰ ਦੀ ਦਾਤ ਦਿੱਤੀ।

ਉਹਨਾਂ ਨੇ ਆਪਣੇ ਪੁੱਤਰ ਨੂੰ ਬਹੁਤ ਆਸ਼ੀਰਵਾਦ ਦਿੱਤੇ ਜਿੰਨੇ ਇਕ ਬਹੁਤ ਹੀ ਅਸੰਭਵ ਕੰਮ ਨੂੰ ਬੜੀ ਸਰਲਤਾ ਅਤੇ ਪਿਆਰ ਨਾਲ ਪੂਰਾ ਕੀਤਾ। ਆਪਣੇ ਬੁੱਢੇ ਅਤੇ ਲਗੜੇ ਮਾਤਾ-ਪਿਤਾ ਨੂੰ ਸਾਰੇ ਤੀਰਥ ਸਥਲਾਂ ਦੀ ਯਾਤਰਾ ਕਰਵਾਈ।



# ਦਸਤਾਰ

ਦਸਤਾਰ ਜਿਸਨੂੰ ਪੱਗ ਵੀ ਕਿਹਾ ਜਾਂਦਾ ਹੈ, ਸਿੱਖੀ ਦੀ ਨਿਸ਼ਾਨੀ ਅਤੇ ਸ਼ਾਨ ਹੈ । ਇਹ ਇੱਕ ਸਿੱਖ ਦਾ ਅਜਿਹਾ ਪਹਿਰਾਵੇ ਦਾ ਅੰਗ ਹੈ, ਜਿਸ ਨੂੰ ਧਾਰਨ ਕਰਕੇ ਉਹ ਸਤਿਗੁਰੂ ਜੀ ਨਾਲ ਜੁੜਦਾ ਹੈ ਅਤੇ ਬਾਦਸ਼ਾਹ ਦੇ ਤਾਜ ਵਾਂਗੂੰ ਉਸਦੀ ਸ਼ਖ਼ਸੀਅਤ ਵਿੱਚ ਵਾਧਾ ਹੁੰਦਾ ਹੈ। ਦਸਤਾਰ ਸਜਾ ਕੇ ਸਿੱਖ ਕੌਮੀ ਗੌਰਵ ਵਿੱਚ ਤੇ ਵਾਧਾ ਕਰਦਾ ਹੈ ਨਾਲ ਹੀ ਆਪਣੀ ਸੁੰਦਰਤਾ ਵਿੱਚ ਵੀ ਵਾਧਾ ਕਰਦਾ ਹੈ ।

ਕੇਸਾਂ ਵਿੱਚ ਅੰਮ੍ਰਿਤ ਹੈ ਇਸ ਕਰਕੇ ਦਸਤਾਰ ਜਾਂ ਦੁਪੱਟੇ ਨਾਲ ਹਮੇਸ਼ਾ ਕੇਸ ਢੱਕ ਕੇ ਰੱਖੋ । ਕੇਸ ਸਾਫ਼ ਸੁਥਰੇ ਰਹਿੰਦੇ ਹਨ ਅਤੇ ਸੱਟ ਲੱਗਣ ਦਾ ਅੰਦੇਸ਼ਾ ਵੀ ਘੱਟ ਜਾਂਦਾ ਹੈ। ਤਾਜ ਰੂਪੀ ਦਸਤਾਰ ਸਜੀ ਹੋਣ ਕਰਕੇ ਸਾਰੇ ਸਿੱਖਾਂ ਨੂੰ ਸਰਦਾਰ ਜੀ ਕਹਿ ਕੇ ਬੁਲਾਉਂਦੇ ਹਨ। ਦਸਤਾਰ ਸਤਿਗੁਰੂ ਜੀ ਦੀ ਵਿਰਾਸਤ ਵਿੱਚੋਂ ਸਿੱਖਾਂ ਨੂੰ ਇੱਕ ਬਹੁਤ ਵੱਡਾ ਸਨਮਾਨ ਹੈ। ਸਤਿਗੁਰੂ ਜੀ ਦੇ ਇਸ ਸਨਮਾਨ ਨੂੰ ਸਾਨੂੰ ਹਮੇਸ਼ਾ ਕਾਇਮ ਰੱਖਣਾ ਚਾਹੀਦਾ ਹੈ।

ਦਸਤਾਰ ਦੇ ਸਤਿਕਾਰ ਲਈ ਹੇਠ ਲਿਖੀਆਂ ਗੱਲਾਂ ਨੂੰ ਧਿਆਨ ਵਿੱਚ ਰੱਖਣਾ ਚਾਹੀਦਾ ਹੈ–

1. ਕੇਸਾਂ ਨੂੰ ਕੰਘਾ ਕਰਕੇ ਹਮੇਸ਼ਾ ਸਾਫ਼ ਸੁੱਥਰੀ ਦਸਤਾਰ ਸਜਾਉ।
2. ਹਰ ਰੋਜ਼ ਇਸ਼ਨਾਨ ਉਪਰੰਤ ਦਸਤਾਰ ਸਜਾ ਕੇ ਘਰੋਂ ਬਾਹਰ ਕੰਮ ਤੇ ਜਾਉ।
3. ਜੇਕਰ ਕੰਮ ਤੇ ਨਹੀਂ ਜਾਣਾ ਤਾਂ ਵੀ ਇਸ਼ਨਾਨ ਉਪਰੰਤ ਦਸਤਾਰ ਸਜਾਉ।
4. ਦੂਜੇ ਦੀ ਦਸਤਾਰ ਕਦੇ ਵੀ ਨ ਛੇੜੋ।
5. ਦਸਤਾਰ ਉਤਾਰਨ ਵੇਲੇ ਇੱਕ ਇੱਕ ਲੜ ਖੋਲ੍ਹ ਕੇ ਦਸਤਾਰ ਉਤਾਰਨੀ ਚਾਹੀਦੀ ਹੈ। ਕਦੇ ਵੀ ਪੂਰੀ ਦਸਤਾਰ ਇੱਕਠੀ ਨਹੀਂ ਉਤਾਰਨੀ ਚਾਹੀਦੀ।
6. ਸਿੱਖ ਨੂੰ ਟੋਪੀ ਨਹੀਂ ਪਉਣੀ ਚਾਹੀਦੀ।
7. ਦਸਤਾਰ ਦਾ ਸਦਾ ਸਤਿਕਾਰ ਕਰੋ।

# ਸਾਰੇ ਧਰਮਾਂ ਦਾ ਸਤਿਕਾਰ

ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ ਕਿ ਅਸੀਂ ਸਾਰੇ ਇੱਕ ਪਰਮ ਪਿਤਾ ਪਰਮਾਤਮਾ ਦੀ ਸੰਤਾਨ ਹਾਂ। ਅਸੀਂ ਸਾਰੇ ਇੱਕ ਹਾਂ, ਪਰ ਪਰਮਾਤਮਾ ਨੂੰ ਪ੍ਰਾਪਤ ਕਰਨ ਦੇ ਰਸਤੇ ਵੱਖ-ਵੱਖ ਹਨ। ਉਹ ਪਰਮਾਤਮਾ ਜੋ ਨਿਰੰਕਾਰ, ਨਿਰਭਉ ਅਤੇ ਨਿਰਵੈਰ ਹੈ, ਸਭ ਨੂੰ ਇਕੋ ਜਿਹਾ ਰੱਖਦਾ ਹੈ ਉਸਦੇ ਨਾਂ ਵੱਖਰੇ-ਵੱਖਰੇ ਹੋ ਸਕਦੇ ਹਨ। ਜਿਵੇਂ- ਅੱਲਾਹ, ਜੀਸਸ, ਰਾਮ, ਰਹੀਮ ਜਾਂ ਖੁਦਾ ਪਰ ਉਹ ਆਪ ਇਕ ਦੈਵੀ ਸ਼ਕਤੀ ਹੈ, ਜੋ ਸਾਰੇ ਸੰਸਾਰ ਨੂੰ ਚਲਾ ਰਹੀ ਹੈ।

ਸਾਡਾ ਸਭ ਦਾ ਨਿਸ਼ਾਨਾ ਇੱਕ ਹੈ ਮਗਰ ਉਸ ਤੱਕ ਪਹੁੰਚਣ ਲਈ ਰਸਤੇ ਵੱਖ-ਵੱਖ ਹਨ। ਉਸ ਪਿਤਾ ਨੂੰ ਪ੍ਰਾਪਤ ਕਰਨ ਲਈ ਅਸੀਂ ਜੀਵਨ ਵਿੱਚ ਕੁਝ ਨਿਯਮ ਬਣਾ ਕੇ ਚਲਦੇ ਹਾਂ, ਜਿਸ ਨੂੰ ਧਰਮ ਆਖਦੇ ਹਨ।

ਹਰ ਧਰਮ ਵਿੱਚ ਇਕੋ ਨਿਸ਼ਾਨਾ- ਉਸ ਪਰਮ ਪਿਤਾ ਪਰਮਾਤਮਾ ਨਾਲ ਇੱਕ ਮਿਕ ਹੋਣਾ ਹੁੰਦਾ ਹੈ ਤੇ ਫਿਰ ਕੋਈ ਉੱਚਾ ਜਾਂ ਨੀਵਾਂ ਨਹੀਂ ਹੋ ਸਕਦਾ। ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਸੱਚ ਦੀ ਰਾਹ ਤੇ ਚੱਲਣਾ ਸਭ ਦਾ ਸਾਂਝਾ ਧਰਮ ਹੈ। ਉਸ ਰਸਤੇ ਤੇ ਚੱਲਣ ਵਾਲੇ ਹਰ ਜੀਅ ਵਿੱਚ ਉਸ ਪਰਮ ਪਿਤਾ ਦੀ ਜੋਤ ਬਿਰਾਜਮਾਨ ਹੈ। ਸਾਨੂੰ ਹਰ ਧਰਮ ਦਾ ਸਤਿਕਾਰ ਕਰਨਾ ਚਾਹੀਦਾ ਹੈ। ਕਿਸੇ ਵੀ ਧਰਮ ਨੂੰ ਮਾੜਾ ਨਹੀਂ ਕਹਿਣਾ ਚਾਹੀਦਾ।

